# ਗੁਰਗੱਦੀ ਉਪਰ ਆਪਣੇ ਆਪਣੇ ਦਾਅਵੇ

ਡਾ.ਅਮਰ ਭਾਰਤੀ

(28 ਨਵੰਬਰ 1991 ਅਤੇ ਅਪ੍ਰੈਲ 2013 ਵਰਤਮਾਨ ਹਿੰਦੁਸਤਾਨ ਵਿੱਚ ਛਪਿਆ-ਲੇਖ)

ਦਿੱਲੀ ਇਕ ਇਕੱਠ ਵਿਚ ਬਹੁਤ ਸਾਰੇ ਵਿਦਵਾਨ ਸੱਜਨ ਵੀ ਆਏ ਹੋਏ ਸਨ । ਸਮਾਗਮ ਦੀ ਸਮਾਪਤੀ ਉਪਰੰਤ ਵਿਚਾਰ ਵਿਮੱਸ਼ ਚੱਲ ਰਿਹਾ ਸੀ । ਰਜਿੰਦਰ ਸਿੰਘ ਭਾਟੀਆ ਸੰਪਾਦਕ ਕੌਮੀ ਏਕਤਾ ਨੇ ਨਾਮਧਾਰੀਆਂ ਵੱਲ ਵੇਖਦਿਆਂ ਸਵਾਲ ਕੀਤਾ "ਨਾਮਧਾਰੀਆਂ ਦੀ ਏਸ ਤਰ੍ਹਾਂ ਦੀ ਦਿੱਖ ਦਾ ਕੀ ਰਾਜ਼ ਹੈ" ? ਸਮਤੋਲ ਜਿਸਮ,ਚੁਸਤ ਦਰੁਸਤ ਬਿਨਾ ਢਿਲਕਦੀ ਚਰਬੀ ਤੋਂ ਕਮਾਏ ਹੋਏ ਸਰੀਰ ,ਸਾਫ,ਸ਼ਫਾਫ ਨਿਖਰਵਾਂ ਪ੍ਰਭਾਵ......।

ਮੈਂ ਕਿਹਾ ,"ਇਸ ਦਾ ਰਾਜ਼ ਏ ਇਕ ਖਾਸ ਤਰ੍ਹਾਂ ਦਾ ਸੰਜਮ ਤੇ ਇਕ ਖਾਸ ਤਰ੍ਹਾਂ ਦਾ ਅਨੁਸ਼ਾਸਨ ।"

ਤਾਰਾ ਸਿੰਘ ਕਾਮਲ ਬੋਲੇ,"ਬਿਨਾ ਮਾਸ ਮੱਛੀ ਆਂਡੇ ਤੋਂ ਸਾਤਵਿਕ ਭੋਜਨ,ਨਸ਼ਿਆਂ ਦੇ ਨੇੜੇ ਨਾ ਜਾਣਾ,ਦੁੱਧ ਘਿਓ ਦਾ ਸੇਵਨ,ਏਸ ਤ੍ਰਰ੍ਹਾਂ ਦੀ ਖੁਰਾਕ ਨਾਲ ਸਰੀਰ ਸਮਤੋਲ ਤਾਂ ਬਣੇਗਾ ਹੀ ।

ਤੀਸਰੇ ਸੱਜਨ ਨੇ ਆਪਣੀ ਗੱਲ ਜੋੜਦਿਆਂ ਕਿਹਾ," ਤੜਕੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਆਦਿ ਕਰਕੇ ਨਾਮ-ਬਾਣੀ ਦਾ ਅਭਿਆਸ ਤੰਦਰੁਸਤੀ ਵੀ ਬਖਸ਼ਦਾ ਏ,ਸੁਭਾਅ ਵਿਚ ਸ਼ਾਂਤੀ,ਸਹਿਜਤਾ ਤੇ ਸੰਤੋਖ ਦਾ ਭਾਵ ਵੀ ਪੈਦਾ ਕਰਦਾ ਹੈ । ਇਹ ਨਾਮਧਾਰੀ ਏਸੇ ਕਰਕੇ ਨੇ ਕਿ ਇਹ ਨਾਮ ਜਪਦੇ ਨੇ,ਨਾਮ ਜਪਦੇ ਨੇ ਏਸੇ ਲਈ ਗੁਰੂ ਨੂੰ ਮੰਨਦੇ ਨੇ । ਗੁਰੂ ਨੂੰ ਮੰਨਦੇ ਨੇ ,ਏਸੇ ਲਈ ਗੁਰੂ ਦੇ ਅਨੁਸ਼ਾਸਨ ਵਿਚ ਰਹਿੰਦੇ ਨੇ । ਇਸ ਸੱਤ ਨਾਲ ਇਕ ਸੱਚਾ ਸੁੱਚਾ ਜੀਵਨ ਬਣਦਾ ਏ-ਤੇ ਏਸੇ ਲਈ ਇਹਨਾਂ ਦੀ ਦਿਖ ਏਸ ਤਰ੍ਹਾਂ ਦੀ ਨਿਆਰੀ ਏ ।"

ਭਾਟੀਆ ਸਾਹਿਬ ਨੇ ਉਤਸੁਕਤਾ ਵੱਸ ਸਵਾਲ ਕੀਤਾ," ਅੱਛਾ ਨਾਮਧਾਰੀਆਂ ਵਿਚ ਗੁਰਗੱਦੀ ਦਾ ਉੱਤਰਾ-ਅਧਿਕਾਰੀ ਕਿਵੇਂ ਤੈਅ ਹੁੰਦਾ ਏ ? ਕੀ ਕਿਸੇ ਨੂੰ ਵਿਸ਼ੇਸ ਤੌਰ ਤੇ ਤਿਆਰ ਕੀਤਾ ਜਾਂਦਾ ਏ ।"

ਮੈਂ ਆਖਿਆ," ਗੁਰ ਗੱਦੀ ਲਈ ਉਤਰਾ-ਅਧਿਕਾਰੀ ਬਾਰੇ ਜਿਹੜੀ ਪੁਰਾਤਨ ਰੀਤ ਚੱਲੀ ਆ ਰਹੀ ,ਉਹੋ ਰੀਤ ਹੀ ਹੁਣ ਤੱਕ ਨਾਮਧਾਰੀਆਂ ਵਿਚ ਪਰਵਾਨਤ ਏ ।"

ਉਸ ਨੇ ਕਿਹਾ ਤੁਸੀਂ ਪੁਰਾਤਨ ਰੀਤ ਦੀ ਗੱਲ ਕਰਦੇ ਹੋ ,ਓਦੋਂ ਤੇ ਇਸ ਬਾਰੇ ਕਈ ਤਰ੍ਹਾਂ ਦੇ ਸਵਾਲ ਉਠਦੇ ਰਹੇ ਨੇ।"

ਮੈਂ ਕਿਹਾ ਸਵਾਲ ਉਠਣ ਦਾ ਅਰਥ ਇਹ ਨਹੀਂ ਕਿ ਗੁਰੂ ਦੀ ਹੋਂਦ ਬਾਰੇ ਕਿਸੇ ਨੇ ਸ਼ੰਕਾ ਉਠਾਈ। ਸਵਾਲ ਵਿਅੱਕਤੀਆਂ ਵਲੋਂ ਉਠਦੇ ਰਹੇ ਨੇ ਤੇ ਉਹ ਵੀ ਗੁਰਗੱਦੀ ਉਪਰ ਆਪਣੇ ਆਪਣੇ ਦਾਅਵੇ ਬਾਰੇ । ਗੁਰੂ ਸਹਿਬਾਨ ਆਪਣੇ ਆਪਣੇ ਵੇਲੇ ਢੰਗ ਨਾਲ ਉਹਨਾਂ ਨੂੰ ਨਜਿਠਦੇ ਰਹੇ ਹਨ ।"

ਇਹ ਚਰਚਾ ਕਾਫੀ ਦੇਰ ਤੱਕ ਚੱਲਦੀ ਰਹੀ,ਤੇ ਮੈਂ ਆਖਿਆ ਕਿ ਮੈਂ ਜਲਦੀ ਹੀ ਤਫਸੀਲ ਸਹਿਤ ਇਸ ਸਬੰਧੀ ਇਕ ਲੇਖ ਲਿਖਾਂਗਾ। ਤੇ ਫਿਰ 28 ਨਵੰਬਰ 1991 ਨੂੰ ਮੇਰਾ ਲੇਖ ਵਰਤਮਾਨ ਹਿੰਦੋਸਤਾਨ ਵਿਚ ਛਪਿਆ...

—ਗੁਰਗੱਦੀ ਦਾ ਆਪਣੇ ਆਪ ਵਿੱਚ ਇਕ ਆਪਣਾ ਮਨੋਵਿਗਿਆਨ ਹੈ ਤੇ ਸ੍ਰਿਸ਼ਟੀ ਦੇ ਸਾਰੇ ਕਾਰੋਬਾਰ ਦੇ ਨਿਤ ਬਦਲਦੇ ਰਹਿਣ ਵਾਂਗ ਇਹ ਮਨੋਵਿਗਿਆਨ ਵੀ ਸਮੇਂ ਦੇ ਨਾਲ ਨਾਲ ਰੂਪਾਂਤਰਿਤ ਹੁੰਦਾ ਰਹਿੰਦਾ ਏ ।

ਅਸੀਂ ਸਤਿਗੁਰੂ ਨਾਨਕ ਤੋਂ ਵੇਖਣਾ ਸ਼ੁਰੂ ਕਰੀਏ ਤਾਂ ਇਤਿਹਾਸ ਦੱਸਦਾ ਏ ਕਿ ਗੁਰਗੱਦੀ ਨਾਲ ਜੁੜੀ ਮਾਨਸਿਕਤਾ ਓਦੋਂ ਮੁੱਖ ਰੂਪ ਵਿੱਚ ਪ੍ਰਭੂ-ਭਗਤੀ ਤੇ ਗੁਰੂ-ਭਗਤੀ ਨਾਲ ਜੁੜੀ ਸਿਧਾਂਤਕ ਮਾਨਸਿਕਤਾ ਸੀ । ਗੁਰੂ ਅੰਗਦ ਦੇਵ ਜੀ ਤੋਂ ਗੁਰੂ ਅਮਰਦਾਸ ਜੀ ਤੱਕ ਪਹੁੰਚਦਿਆਂ ਪਹੁੰਚਦਿਆਂ ਇਸ ਮਾਨਸਿਕਤਾ ਉੱਪਰ ਠੇਠ ਸਮਾਜਕ ਤੇ ਪਦਾਰਥਿਕ ਪ੍ਰਤਿਸ਼ਟਾ ਦਾ ਅਸਰ ਪੈਣਾ ਸ਼ੁਰੂ ਹੋ ਗਿਆ । ਗੁਰੂ ਰਾਮ ਦਾਸ ਜੀ ਤੋਂ ਬਾਅਦ ਗੁਰੂ ਅਰਜੁਨ ਦੇਵ ਜੀ ਦੇ ਸਮੇਂ ਤੱਕ ਪੁੱਜਦਿਆਂ ਪੁੱਜਦਿਆਂ ਕਈਆਂ ਨੇ ਇਸ ਨੂੰ ਵੱਡੀ ਪਦਾਰਥਿਕ ਪ੍ਰਤਿਸ਼ਟਾ ਦੇ ਰੂਪ ਵਿੱਚ ਵੇਖਣਾ ਸ਼ੁਰੂ ਕਰ ਦਿੱਤਾ । ਪ੍ਰਿਥੀ ਚੰਦ ਵਰਗੇ ਵਿਅੱਕਤੀ ਗੁਰਗੱਦੀ ਦੇ ਅਰੰਭਕ ਮੂਲ ਆਧਾਰ -ਅਧਿਆਤਮਿਕ ਤੱਤ ਨੂੰ ਸਿੱਧੀ ਚਣੌਤੀ ਦੇ ਕੇ ਇਸ ਨੂੰ ਮਾਇਆ ਪ੍ਰਾਪਤੀ ਦਾ ਮਾਧਿਅਮ ਦਰਸਾਉਣ ਵਿਚ ਜੀਅ ਜਾਨ ਨਾਲ ਜੁੱਟ ਗਏ ।

ਇਸ ਤੋਂ ਪਹਿਲਾਂ,ਪਹਿਲੇ ਗੁਰੂ ਸਾਹਿਬਾਂ ਦੇ ਵੰਸ਼ਜਾਂ ਨੇ ਵੀ ਬੇ-ਸ਼ੱਕ ਗੁਰਗੱਦੀ ਦੇ ਦਾਅਵੇ ਨਾਲ ਆਪਣਾ ਨਾਮ ਜੋੜਿਆ ਸੀ-ਪਰ ਦਾਤੂ ਤੇ ਦਾਸੂ,ਮੋਹਨ ਤੇ ਮੋਹਰੀ ,ਸੁਭਾਵੋਂ ਪਰਮਾਰਥਵਾਦੀ ਤੇ ਈਸ਼ਵਰ ਸਾਧਕ ਹੀ ਸਨ,ਇਸ ਲਈ ਬਾਅਦ ਵਿਚ ਉਹਨਾਂ ਨੂੰ ਗੁਰਗੱਦੀ ਸਬੰਧੀ ਆਪਣੇ ਅਚਰਨ ਬਾਰੇ ਪਛਤਾਵਾ ਵੀ ਹੋਇਆ ਤੇ ਉਨ੍ਹਾਂ ਨੇ ਗੁਰੂ ਅਰਜੁਨ ਦੇਵ ਜੀ ਕੋਲੋਂ ਖਿਮਾਂ ਮੰਗ ਕੇ ਬਖਸ਼ਿਸ਼ ਵੀ ਹਾਸਲ ਕਰ ਲਈ ਸੀ ।ਜਦੋਂ ਕਿ ਪ੍ਰਿਥੀਚੰਦ ਤੱਕ ਆਉਂਦੀ ਆਉਂਦੀ ਗੁਰਗੱਦੀ ਬਾਰੇ ਮਾਨਸਿਕਤਾ ਨੇ ਜ਼ਬਰਦਸਤ ਸਮੱਸਿਆਵਾਂ ਤੇ ਚਣੌਤੀਆਂ ਖੜੀਆਂ ਕਰ ਦਿੱਤੀਆਂ । ਇਹ ਸਿਲਸਿਲਾ ਬਾਅਦ ਵਿਚ ਧੀਰਮੱਲ ਤੇ ਰਾਮਰਾਏ ਵਲੋਂ ਵੀ ਚੱਲਦਾ ਰਿਹਾ ।

ਪਹਿਲੇ ਸਤਿਗੁਰੂ ਸਹਿਬਾਨ ਵਲੋਂ ਗੁਰਗੱਦੀ ਉਹਨਾਂ ਨੂੰ ਹੀ ਮਿਲਦੀ ਰਹੀ-ਜਿਨ੍ਹਾਂ ਨੂੰ ਸਤਿਗੁਰੂ ਸਹਿਬਾਨ ਨੇ ਉਸਦੇ ਯੋਗ ਸਮਝਿਆ । ਪਰ ਜਿਨ੍ਹਾਂ ਨੇ ਸਤਿਗੁਰੂ ਸਹਿਬਾਨ ਦੀ ਇੱਛਾ ਦੇ ਸਾਹਮਣੇ ਆਪਣੀ ਇੱਛਾ ਨੂੰ ਖੜਿਆਂ ਕੀਤਾ-ਉਹਨਾਂ ਦੇ ਕਾਰਨ ਜੋ ਹਲਚੱਲ ਮੱਚਦੀ ਰਹੀ-ਉਸ ਨਾਲ ਕਈ ਤਰ੍ਹਾਂ ਦੇ ਸਵਾਲ ਵੱਖਰੇ ਵੱਖਰੇ ਤਰ੍ਹਾਂ ਦਾ ਰੂਪ ਧਾਰ ਕੇ ਸਾਹਮਣੇ ਆਉਂਦੇ ਰਹੇ।

ਚਾਰ ਧਿਰਾਂ ਹੁੰਦੀਆਂ ਨੇ । ਇੱਕ ਧਿਰ--ਜਿਸ ਨੇ ਗੁਰਗੱਦੀ ਦੀ ਦਾਤ ਬਖਸ਼ਣੀ ਹੁੰਦੀ ਹੈ,ਦੂਜੀ ਧਿਰ--ਜਿਸ ਨੂੰ ਗੁਰਗੱਦੀ ਦੀ ਦਾਤ ਮਿਲਣੀ ਹੁੰਦੀ ਹੈ । ਤੀਜੀ ਧਿਰ--ਉਹਨਾਂ ਉਮੀਦਵਾਰਾਂ ਦੀ ਹੁੰਦੀ ਹੈ ਜਿਹੜੇ ਆਪਣੇ ਆਪ ਨੂੰ ਗੁਰਗੱਦੀ ਦੇ ਦਾਅਵੇਦਾਰ ਸਮਝਦੇ ਤੇ ਜਿਨ੍ਹਾਂ ਨੂੰ ਇਹ ਦਾਤ ਕਦੇ ਨਸੀਬ ਨਾ ਹੁੰਦੀ । ਚੌਥੀ ਧਿਰ--ਉਹ ਲੋਕ ਹੁੰਦੇ ਜਿਹੜੇ ਕਿਸੇ ਨਾ ਕਿਸੇ ਤਰ੍ਹਾਂ ਗੁਰੂ ਜਾਂ ਗੁਰਗੱਦੀ ਦੇ ਉਮੀਦਵਾਰ ਦੇ ਨਿਕਟ ਸੰਪਰਕ ਵਿੱਚ ਰਹਿੰਦੇ ਉਹਨਾਂ ਦੇ ਅੰਦਰ ਇਸ ਬਾਰੇ ਉਤਸੁਕਤਾ ਵੀ ਰਹਿੰਦੀ ਤੇ ਉਹਨਾਂ ਕੋਲ ਇਸ ਬਾਰੇ ਪ੍ਰਸ਼ਨ ਤੇ ਸਮਾਚਾਰ ਵੀ ਰਹਿੰਦੇ ।

ਅਸਲ ਵਿੱਚ ਇਹ ਚਾਰੇ ਧਿਰਾਂ ਨਮਿਤ ਕਾਰਨ ਹੀ ਬਣਦੀਆਂ,ਫੈਸਲਾ ਉਸੇ ਅਧਿਕਾਰੀ ਪੁਰਸ਼ ਨੂੰ ਹੀ ਗੁਰੂ ਬਣਾਉਣ ਦਾ ਹੁੰਦਾ --ਜਿਸਦੇ ਪੂਰਬਲੇ ਸੰਸਕਾਰ ਹੁੰਦੇ । ਧਰਮ ਨੂੰ ਮੰਨਣ ਜਾਂ ਸਮਝਣ ਵਾਲਿਆਂ ਲਈ ਇਹ ਗੱਲ ਮੰਨਣੀ ਔਖੀ ਨਹੀਂ ਹੁੰਦੀ ਕਿ ਸਤਿਗੁਰੂ ਉਹੋ ਹੀ ਹੋਵੇਗਾ ਜਿਸਦੇ ਮਸਤਕ ਉੱਪਰ ਧੁਰੋਂ ਲਿਖਿਆ ਆਵੇਗਾ ।

ਫਿਰ ਵੀ ਨਮਿਤ ਕਾਰਨ ਬਣ ਕੇ ਪਰਖ ਕਰਨ ਦੀ ਇੱਕ ਸਾਖੀ ਸੂਰਜ-ਪ੍ਰਕਾਸ਼ ਵਿਚ ਲਿਖੀ ਮਿਲਦੀ ਹੈ । ਗੁਰੂ ਅਮਰ ਦਾਸ ਜੀ ਦੀਆਂ ਦੋ ਪੁੱਤਰੀਆਂ ਸਨ । ਇਕ ਦੇ ਪਤੀ ਦਾ ਨਾਮ "ਰਾਮਾ" ਸੀ ਤੇ ਦੂਸਰੇ ਦੇ ਪਤੀ ਦਾ ਨਾਮ "ਰਾਮਦਾਸ" । ਰਾਮਾਂ ਤੇ ਰਾਮਦਾਸ ਦੋਵੇਂ ਹੀ ਗੁਰੂ ਦੇ ਅਨਿਨ ਸੇਵਕ ਸਨ । ਦੋਹਾਂ ਨਾਲ ਗੁਰੂ ਜੀ ਦੀ ਪ੍ਰੀਤ ਸੀ । ਨਿਕਟਵਰਤੀ ਸਿੱਖਾਂ ਵਿੱਚ ਅਕਸਰ ਇਸ ਗੱਲ ਉੱਪਰ ਵਿਚਾਰ ਹੁੰਦੀ ਕਿ ਗੁਰਗੱਦੀ ਦੋਹਾਂ ਵਿਚੋਂ ਕਿਸ ਨੂੰ ਮਿਲੇਗੀ । ਸੇਵਾ,ਆਗਿਆਕਾਰੀ ਤੇ ਪ੍ਰੀਤ ਵਿੱਚ ਦੋਵੇਂ ਇਕ ਦੂਸਰੇ ਤੋਂ ਵੱਧ ਲੱਗਦੇ । ਇੱਕ ਦਿਨ ਸਿੱਖਾਂ ਨੇ ਗੁਰੂ ਜੀ ਅੱਗੇ ਅਰਜ਼ ਕਰਕੇ ਇਸ ਬਾਰੇ ਪੁਛਿਆ । ਆਪ ਨੇ ਕਿਹਾ,"ਸਵਾਲ ਪ੍ਰੇਮ ਤੇ ਨਿਸਚੇ ਦਾ ਹੈ । ਪਤਾ ਕਰਕੇ ਦੱਸਾਂਗੇ । ਹਾਲੇਂ ਗੱਲ ਗੁਪਤ ਹੀ ਰਹਿਣ ਦੇਣੀ ।"

ਉਸ ਤੋਂ ਬਾਅਦ ਆਪ ਜੀ ਨੇ ਰਾਮਾਂ ਜੀ ਤੇ ਰਾਮ ਦਾਸ ਦੋਹਾਂ ਨੂੰ ਅਲੱਗ ਅਲੱਗ ਬੁਲਾ ਕੇ ਆਪਣੇ ਬਹਿਣ ਲਈ ਇੱਕ ਥੜ੍ਹੀ ਬਣਾਉਣ ਦਾ ਹੁਕਮ ਕੀਤਾ । ਨਾਲ ਹੀ ਲਕੀਰ ਮਾਰ ਕੇ ਥੜ੍ਹੀ ਦਾ ਨਕਸ਼ਾ ਵੀ ਸਮਝਾ ਦਿੱਤਾ । ਦੋਹਾਂ ਨੇ ਹੀ ਦਿਨ ਭਰ ਮਿਹਨਤ ਕਰਕੇ ਥੜ੍ਹੀਆਂ ਬਣਾਈਆਂ । ਗੁਰੂ ਜੀ ਨੇ ਸ਼ਾਮ ਨੂੰ ਰਾਮਾਂ ਜੀ ਦੀ ਥੜ੍ਹੀ ਵੇਖੀ ਤੇ ਨਾ-ਪਸੰਦ ਕਰਕੇ ਢਾਹ ਦੇਣ ਲਈ ਕਿਹਾ ।ਉਸ ਨੇ ਹੀਲ ਹੁੱਜਤ ਕੀਤੀ । ਗੁਰੂ ਜੀ ਨੇ ਤਾਂ ਵੀ ਢੁਹਾ ਦਿੱਤੀ । ਫਿਰ ਰਾਮ ਦਾਸ ਜੀ ਦੀ ਥੜ੍ਹੀ ਕੋਲ ਜਾ ਕੇ ਉਸਨੂੰ ਵੀ ਨਾ-ਪਸੰਦ ਕਰਕੇ ਢਾਹ ਦੇਣ ਲਈ ਕਿਹਾ । ਰਾਮ ਦਾਸ ਜੀ ਨੇ ਆਪਣੀ ਮੱਤ ਥੋਹੜੀ ਜਾਣ ਫੋਰਨ ਥੜ੍ਹੀ ਢਾਹ ਦਿੱਤੀ ਤੇ ਠੀਕ ਤਰ੍ਹਾਂ ਬਣਾਉਣ ਲਈ ਦੁਬਾਰਾ ਸਮਝਾਉਣ ਦੀ ਬੇਨਤੀ ਕੀਤੀ । ਅਗਲੇ ਦਿਨ ਫਿਰ ਦੋਹਾਂ ਨੇ ਥੜ੍ਹੀਆਂ ਬਣਾਈਆਂ । ਸ਼ਾਮ ਨੂੰ ਫਿਰ ਗੁਰੂ ਜੀ ਨੇ ਦੋਹਾਂ ਦੀਆਂ ਥੜ੍ਹੀਆਂ ਨਾ-ਪਸੰਦ ਕਰਕੇ ਢਾਹ ਦੇਣ ਦਾ ਹੁਕਮ ਦਿੱਤਾ । ਰਾਮਾ ਜੀ ਨੇ ਫਿਰ ਹੀਲੇ ਬਹਾਨੇ ਕੀਤੇ । ਗੁਰੂ ਜੀ ਨੇ ਫਿਰ ਵੀ ਥੜ੍ਹੀ ਢੁਹਾ ਦਿੱਤੀ ਅਤੇ ਰਾਮ ਦਾਸ ਜੀ ਨੇ ਤੁਰਤ ਥੜ੍ਹੀ ਢਾਹ ਕੇ ਚਰਨੀਂ ਡਿੱਗ ਕੇ ਆਪਣੀ ਮੰਦ -ਮੱਤੀ ਦੀ ਮੁਆਫੀ ਮੰਗੀ ਤੇ ਫਿਰ ਠੀਕ ਤਰ੍ਹਾਂ ਬਣਾਉਣ ਲਈ ਹੁਕਮ ਮੰਗਿਆ । ਤੀਜੇ ਦਿਨ ਫਿਰ ਦੋਹਾਂ ਨੇ ਥੜ੍ਹੀਆਂ ਬਣਾਈਆਂ । ਸ਼ਾਮ ਨੂੰ ਫਿਰ ਗੁਰੂ ਜੀ ਨੇ ਦੋਹਾਂ ਥੜ੍ਹੀਆਂ ਨੂੰ ਵੇਖਿਆ ਤੇ ਨਾ-ਪਸੰਦ ਕਰਕੇ ਤੀਜੀ ਵਾਰੀ ਢਾਹ ਦੇਣ ਦਾ ਹੁਕਮ ਦਿੱਤਾ । ਰਾਮਾਂ ਜੀ ਨੇ ਸਿੱਟਾ ਕੱਢਿਆ ਕਿ ਗੁਰੂ ਜੀ ਬਿਰਧ ਹੋ ਗਏ ਨੇ-ਇਸ ਕਰਕੇ ਇਹਨਾਂ ਨੂੰ ਯਾਦ ਨਹੀਂ ਰਹਿੰਦਾ ਕਿ ਇਹਨਾਂ ਨੇ ਕੀਹ ਤੇ ਕਿਵੇਂ ਬਣਾਉਣ ਲਈ ਹੁਕਮ ਕੀਤਾ ਸੀ । ਸੋ ਮੈਂ ਤਾਂ ਹੁਣ ਆਪਣੀ ਬਣਾਈ ਥੜ੍ਹੀ ਨਹੀਂ ਢਾਹਵਾਂਗਾ ।

ਅਤੇ ਫਿਰ ਗੁਰੂ ਜੀ ਰਾਮ ਦਾਸ ਜੀ ਵੱਲ ਗਏ ਤੇ ਥੜ੍ਹੀ ਵੇਖ ਕੇ ਆਖਿਆ :-

*ਇਹੁ ਤੈਂ ਕੀਤੀ ਨਹਿੰ ਬਣਾਈ । ਕਈ ਬਾਰ ਬਹੁਮਤਿ ਨਹਿੰ ਆਈ ॥ ਜਿਮਿ ਕਹਿ ਗਏ ਬਨੀ ਤਿਮਿ ਨਾਹੀਂ । ਸ੍ਰਮਬਾਦ ਕੀਨਸਿ ਇਸਿ ਮਾਹੀਂ ॥*

*ਸੁਨ ਕਰ ਬਾਕ ਮੰਦ ਨਿਜ ਜਾਨਯੋ । ਭਏ ਨਮ੍ਰ ਪਾਇ ਲਪਟਾ ਲਯੋ ॥ ਹੌਂ ਅਜਾਨ ਨਿਤ ਭੂਲਨ ਹਾਰੇ । ਤੁਮ ਕ੍ਰਿਪਾਲ ਨਿਜ ਬਿਰਦ ਸੰਭਾਰੇ ॥*

*ਬਾਰ ਬਾਰ ਬਖਸ਼ਤ ਹੋ ਮੋਹੀ । ਅਪਰਾਧੀ ਅਰ ਮੂਰਖ ਕੋਹੀ ॥ ਜਿਤਿਕ ਸੁਮਤਿ ਦੇਹਿ ਸੁ ਜਾਨਵ । ਬਿਨਾ ਕਿਯੇ ਕਯਾ ਬਪੁਰਾ ਮਾਨਵ ॥*

*ਗਵਰ ਕਰੁਣਾ ਕਰਹੁ ਬਤਾਵਹੁ । ਨੀਕੀ ਰੀਤਿ ਭਾਖਿ ਸਮਝਾਵਓ ॥ ਮੈਂ ਮਤਿ ਮੰਦਿ ਅਭਾਗ ਵਿਚਾਰਾ । ਜਾਨਿ ਸਕਯੋ ਨਹਿ ਕਹਯੋ ਤੁਮਾਰਾ ॥*

ਨਿਕਟਵਰਤੀ ਸਿੱਖ ਸੇਵਕ ਸਤਿਗੁਰੂ ਜੀ ਦੀ ਇਹ ਪਰਖ-ਵਿਧੀ ਵੇਖ ਬੜੇ ਅਸਚਰਜ ਤੇ ਹੈਰਾਨ ਹੋ ਰਹੇ ਸਨ:-

*ਸਿਖ ਸਮੀਪ ਸਭਿ ਹੀ ਸੁਨਿ ਕਰਿ ਕੈ । ਹਰਖੇ ਸਿਖਿ ਰੀਤਿ ਬਿਚਰਿਕੈ ॥ ਪਰਮ ਪ੍ਰਸੰਨ ਭਏ ਗੁਰ ਪੂਰੇ । ਗੁਰਤਾ ਉਚਿਤ ਲਖੇ ਗੁਨ ਰੂਰੇ ॥*

*ਸਭਿਨਿ ਸੁਨਾਵਨਿ ਬਾਕ ਅਲਾਵਹਿਂ । ਇਸ ਕੀ ਸੇਵਾ ਮੇ ਮਨ ਭਾਵਹਿਂ ॥*

ਇਸ ਤਰ੍ਹਾਂ ਪਰਖ ਕਰਕੇ ਗੁਰਤਾ ਰਾਮ ਦਾਸ ਜੀ ਨੂੰ ਦਿੱਤੀ ।

ਦੂਜੀ ਸਾਖੀ ਹੈ ਗੁਰੂ ਅਰਜੁਨ ਦੇਵ ਜੀ ਦੀ ਗੁਰਤਾ ਬਾਰੇ । ਗੁਰੂ ਰਾਮ ਦਾਸ ਜੀ ਦੇ ਤਿੰਨ ਪੁਤਰ ਸਨ । ਪ੍ਰਿਥੀਚੰਦ,ਮਹਾਂਦੇਵ ਤੇ ਅਰਜੁਨ ਦੇਵ ਜੀ । ਮਹਾਂਦੇਵ ਜੀ ਆਪਣੇ ਆਪ ਨੂੰ ਮਹਾਨ ਮਸਤ ਮੌਲ੍ਹਾ ਤੇ ਗਿਆਨੀ ਸਮਝਦੇ ਸਨ ਪਰ ਗੁਰੂ ਜੀ ਦੇ ਹੁਕਮ ਦੀ ਪਰਵਾਹ ਨਹੀਂ ਸਨ ਕਰਦੇ । ਪ੍ਰਿਥੀਚੰਦ ਆਪਣੇ ਕੰਮ ਤੇ ਗੁਣਾਂ ਉਪਰ ਆਪੇ ਮੋਹਿਤ ਸਨ ਤੇ ਵੱਡੇ ਹੋਣ ਕਰਕੇ ਆਪਣੇ ਆਪ ਨੂੰ ਗੁਰਤਾ ਦੇ ਦਾਅਵੇਦਾਰ ਮੰਨਦੇ ਸਨ । ਸ੍ਰੀ ਅਰਜੁਨ ਦੇਵ ਜੀ ਦਾ ਲਹੌਰ ਜਾਣਾ ਤੇ ਓਥੋਂ ਪਿਤਾ ਗੁਰੂ ਨੂੰ ਅਰਦਾਸਾਂ ਲਿਖਣ ਦੀ ਕਥਾ ਸਭ ਜਾਣਦੇ ਨੇ । ਇਹ ਗੱਲ ਵੀ ਸਭ ਜਾਣਦੇ ਨੇ ਉਹ ਅਰਦਾਸਾਂ ਪ੍ਰਿਥੀਚੰਦ ਲੁਕਾ ਰੱਖਦੇ ਸਨ ।ਅੰਤ ਅਰਜੁਨ ਦੇਵ ਜੀ ਵਾਪਸ ਆਏ ਤਾਂ ਅਰਦਾਸਾਂ ਦਾ ਭੇਦ ਖੁਲ੍ਹਿਆ । ਗੁਰੂ

ਰਾਮ ਦਾਸ ਜੀ ਨੇ ਤਿੰਨਾਂ ਪੁੱਤਰਾਂ ਨੂੰ ਪਰਖ ਕੇ ਗੁਰਤਾ ਅਰਜੁਨ ਦੇਵ ਜੀ ਨੂੰ ਬਖਸ਼ੀ। ਇਹ ਵੇਖ ਕੇ ਪ੍ਰਿਥੀ ਚੰਦ ਲਈ ਸਭ ਰਿਸ਼ਤੇ ਕੂੜੇ ਹੋ ਗਏ। ਉਨ੍ਹਾਂ ਨੂੰ ਪਿਤਾ ,ਪਿਤਾ ਵਰਗੇ ਲੱਗਣੇ ਹਟ ਗਏ ,ਗੁਰੂ ਤਾਂ ਉਹ ਪਹਿਲੋਂ ਹੀ ਨਹੀਂ ਸਨ ਲੱਗਦੇ। ਗੁਰੂ ਤਾਂ ਉਹ ਪਿਤਾ ਨੂੰ ਪਹਿਲਾਂ ਵੀ ਉਸ ਗੱਦੀਦਾਰ ਦੇ ਰੂਪ ਵਿਚ ਸਮਝਦੇ ਸਨ -ਜਿਸ ਗੱਦੀ ਦੀ ਸੰਸਾਰਕ ਮਾਣ ਮਰਿਯਾਦਾ ਹੈ ,ਤੇ ਜਿਸ ਉਪਰ ਬੈਠਣ ਨਾਲ ਧੰਨ ਪਦਾਰਥ ਤੇ ਮਾਨ ਪ੍ਰਾਪਤ ਹੁੰਦਾ ਹੈ। ਅੱਗੋਂ ਉਨ੍ਹਾਂ ਨੂੰ ਇਹ ਧੰਨ,ਪਦਾਰਥ ਤੇ ਮਾਨ ਸਿਰਫ ਇਸ ਸ਼ਰਤ ਉਤੇ ਮਿਲਣ ਦੀ ਆਸ ਸੀ ਕਿ ਉਹ ਗੱਦੀ ਕਿਸੇ ਹੋਰ ਦੇ ਕਬਜੇ ਹੇਠ ਜਾਣੋਂ ਬਚੀ ਰਹੇ। ਗੁਰੂ ਦਰਬਾਰ ਵਿੱਚ ਰਹਿ ਕੇ ਉਹ ਗੱਦੀ ਨੂੰ ਆਪਣੇ ਲਈ ਸੁਰੱਖਿਅਤ ਰੱਖਣ ਵਾਲੇ ਸਾਰੇ ਜੋੜ ਤੋੜ ਤੇ ਧੋਖੇ ਫਰੇਬ ਕਰਦੇ ਰਹਿੰਦੇ ਸਨ। ਪਰ ਜਦੋਂ ਉਨ੍ਹਾਂ ਦੀ ਸਾਰੀ ਚਲਾਕੀ ਬੇਕਾਰ ਹੋ ਗਈ ਅਤੇ ਪਰਖ ਤੋਂ ਉਪਰੰਤ ਗੁਰਤਾ ਸ੍ਰੀ ਅਰਜੁਨ ਦੇਵ ਨੂੰ ਮਿਲ ਗਈ ਤਾਂ ਪ੍ਰਿਥੀਚੰਦ ਭੜਕ ਉਠੇ ਤੇ ਪਿਤਾ ਕੋਲ ਜਾ ਕੇ ਕਿਹਾ:-

*ਮੇਰੀ ਵਸਤੁ ਅਲਪ ਕੇ ਦਈ। ਕੋ ਇਮੁ ਕਰਹਿ ਨ ਆਗੇ ਭਈ॥ ਮੋ ਸੰਗ ਖੋਟ ਜਾਨਿਕੈ ਕਰਯੋ। ਕੌਨ ਦੋਸ਼ ਲਖਿ ਕੈ ਪਰ ਹਰਯੋ॥*

*ਜਿਸ ਪ੍ਰਕਾਰ ਤੁਮ ਮੁਝ ਸੇ ਠਾਨੀ। ਇਸ ਕੋ ਫਲ ਦੇਖੋ ਅਗਵਾਨੀ॥ ਦਰਬ ਬ੍ਰਿੰਦ ਅਬ ਮੋਹਿ ਸਮੀਪਿ। ਮਿਲ ਹੋਂ ਬਲੀ ਜੁ ਹੋਹਿ ਮਹੀਪਿ॥*

*ਦੇ ਕਰ ਧਨੁ ਕੇ ਤਿਸੁ ਅਪਨਾਵਹੁ। ਪਿਤ ਸੁਤ ਤੁਮ ਕੇ ਕਸ਼ਟ ਦਿਖਾਵਹੁ॥ ਜਬ ਤੁਮਰੋ ਬਸ ਚਲਹਿ ਨ ਕੋਈ। ਬਿਨਾ ਬਰੇ ਗੁਰਤਾ ਮੁਝ ਹੋਈ॥*

ਇਹ ਧਮਕੀਆਂ ਸੁਣ ਕੇ ਪਿਤਾ ਸਤਿਗੁਰੂ ਨੇ ਕਿਹਾ-

*ਪ੍ਰਿਥੀਆ ਸੁਨਹੁ ਗਰਬ ਕਿਆ ਧਨ ਕੋ। ਜਿਸ ਕੋ ਤਯਾਗਤਿ ਟਿਕਹਿ ਨ ਖਿਨ ਕੋ।*

*ਪਛੁਤਾਵਨਿ ਪੀਛੇ ਰਹਿ ਜੈ ਹੈ। ਪਿਤ ਸੇ ਝਗਰਤ ਲਾਜ ਨ ਪੈ ਹੈ। ਯਾ ਤੇ ਹਰਿ ਹਰਿ ਸਿਮਰਨ ਕਰਹੁ। ਨੀਕੇ ਇਹ ਉਪਦੇਸ ਜਿ ਧਰਹੁ।*

*ਤਨ ਮਨ ਕੇ ਸਭਿ ਹਤਹਿੰ ਸੰਤਾਪ। ਬਹੁਰਿ ਨ ਬਿਆਪਹਿ ਲੋਭ ਸੁ ਪਾਪ॥*

ਸਤਿਗੁਰੂ ਪਿਤਾ ਦੇ ਅਜਿਹੇ ਸੱਚੇ ਬਚਨ ਸੁਣ ਕੇ ਪ੍ਰਿਥੀਆ ਅੱਗ ਬਬੂਲਾ ਹੋ ਗਿਆ ਅਤੇ ਮਹਾਂ ਕ੍ਰੋਧ ਵਿਚ ਫੁਕਾਰੇ ਮਾਰਨ ਲੱਗਾ ਸਭ ਮਰਿਯਾਦਾਵਾਂ ਨੂੰ ਭੁਲ ਕੇ ਬੋਲਿਆ:-

*ਤੁਮ ਤੇ ਆਦਿ ਸਰਬ ਪਰਵਾਰੇ। ਕਾਰ ਕਿਨਹੂੰ ਨਹਿੰ ਕੋਇ ਸੰਭਾਰੇ॥ ਸੁਧ ਭੀ ਕਿਨਹੂੰ ਨ ਲੀਨਸਿ ਕੋਇ। ਮੋ ਤੇ ਹੋਤਿ ਸਰਬ ਬਿਧਿ ਹੋਇ॥*

*ਇਮ ਕਹਿ ਕਟੁਕ ਬਾਕ ਪੁਨ ਭਾਖੈ। ਜਿਨ ਮਹਿ ਬਚਨ ਅਨਾਦਰ ਰਾਖੈ॥ ਲਿਖੇ ਨਾ ਜਾਇ ਮੋਹਿ ਤੇ ਸੋਇ। ਮਹਾਂ ਕਠੋਰ ਅਨਚਿਤੈ ਜੋਇ॥*

ਇਹ ਸਭ ਸੁਣ ਕੇ ਸਤਿਗੁਰੂ ਜੀ ਨੇ ਉਸ ਨੂੰ ਸਰਾਪ ਤਾਂ ਨਾ ਦਿੱਤਾ ਪਰ ਇਹ ਜਰੂਰ ਆਖਿਆ ਕਿ ਮੇਰੇ ਮੱਥੇ ਕਦੀਂ ਨਾ ਲੱਗੀਂ। ਇਹ ਵੀ ਹੁਕਮ ਕਰ ਦਿੱਤਾ ਕਿ ਜਦੋਂ ਮੈਂ ਦੇਹ ਤਿਆਗਾਂ - ਪ੍ਰਿਥੀਆ ਮੇਰੇ ਕੋਲ ਨਾ ਹੋਵੇ।ਗੁਰੂ ਰਾਮ ਦਾਸ ਜੀ ਗੁਰੂ ਅਰਜੁਨ ਦੇਵ ਜੀ ਨੂੰ ਅਤੇ ਬਾਕੀ ਸਾਰੇ ਪ੍ਰੀਵਾਰ ਨੂੰ ਨਾਲ ਲੈ ਕੇ ਗੋਇੰਦਵਾਲ ਚਲੇ ਗਏ। ਉਥੇ ਜਾ ਕੇ ਜਦੋਂ ਆਪ ਨੇ ਸਵਾਸ ਤਿਆਗੇ ਤਾਂ ਖਬਰ ਸੁਣ ਕੇ ਪ੍ਰਿਥੀਆ ਵੀ ਪਹੁੰਚ ਗਿਆ ਆ ਕੇ ਫਿਰ ਗੁਰੂ ਅਰਜੁਨ ਦੇਵ ਜੀ ਨਾਲ ਆਢਾ ਲਿਆ ਤੇ ਇੱਥੋਂ ਤੱਕ ਕਹਿ ਦਿੱਤਾ ਕਿ ਤੂੰ ਪਿਤਾ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਹੈ। ਪ੍ਰਿਥੀਏ ਨੇ ਭਾਵੇਂ ਵਥੇਰੇ ਹੱਥ ਪੈਰ ਮਾਰੇ ਪਰ ਗੁਰਗੱਦੀ ਉਸੇ ਦੀ ਰਹੀ ਜਿਸਦੇ ਮਸਤਕ ਤੇ ਧੁਰੋਂ ਹੀ ਲਿਖਿਆ ਹੋਇਆ ਸੀ।

*ਇਹਨਾਂ ਦੋਹਾਂ ਸਾਖੀਆਂ ਤੋਂ ਪਤਾ ਲੱਗਦਾ ਹੈ ਕਿ ਗੁਰਗੱਦੀ ਜਿਸ ਨੂੰ ਵੀ ਦਿੱਤੀ ਗਈ ਉਹੋ ਹੀ ਪੂਰੇ ਸਤਿਗੁਰੂ ਸਿਧ ਹੋਏ ਤੇ ਜਿਸ ਨੂੰ ਗੁਰਤਾ ਨਹੀਂ ਮਿਲੀ ਉਹ ਹਰ ਪੱਖ ਤੋਂ ਅਯੋਗ ਸਿਧ ਹੋਏ। ਉਂਝ ਇਹ ਗੱਲ ਧਿਆਨ ਖਿਚਣ ਵਾਲੀ ਹੈ ਕਿ ਜਿਸ ਜਿਸ ਨੇ ਵੀ ਗੁਰਗੱਦੀ ਦੀ ਚਾਹ ਕੀਤੀ ਤੇ ਆਪਣੇ ਆਪ ਨੂੰ ਉਸ ਦਾ ਯੋਗ ਅਧਿਕਾਰੀ ਜਾਤਾ-ਗੁਰਗੱਦੀ ਉਸ ਦੀ ਥਾਂ ਕਿਸੇ ਉਸ ਨੂੰ ਮਿਲ ਗਈ-ਜਿਸਨੇ ਆਪਣੇ ਲਈ ਗੁਰਤਾ ਬਾਰੇ ਕਦੇ ਸੋਚਿਆ ਤੱਕ ਨਹੀਂ। ਗੁਰੂ ਅੰਗਦ ਦੇਵ ਜੀ,ਗੁਰੂ ਅਮਰ ਦਾਸ ਜੀ,ਗੁਰੂ ਰਾਮ ਦਾਸ ਜੀ,ਗੁਰੂ ਅਰਜੁਨ ਦੇਵ ਜੀ-ਉਹਨਾਂ ਸਤਿਗੁਰੂਆਂ ਵਿੱਚੋ ਹੀ ਹਨ। ਜਿਨ੍ਹਾਂ ਨੇ ਗੁਰਤਾ ਬਾਰੇ ਕਦੇ ਸੋਚਿਆ ਵੀ ਨਹੀਂ ਸੀ। ਸੋਚਣ ਤੇ ਚਹੁਣ ਵਾਲੇ ਰਹਿ ਗਏ ਤੇ ਨਾ ਸੋਚਣ ਤੇ ਨਾ ਚਹੁਣ ਵਾਲੇ ਸਤਿਗੁਰੂ ਬਣ ਗਏ.........................*